# ਸ੍ਰੀ ਅਕਾਲ ਤਖ਼ਤ ਸਾਹਿਬ

**ਰਘਬੀਰ ਸਿੰਘ**

ਗੁਰੂ ਨਾਨਕ ਦੇਵ ਜੀ ਨੇ **੧ਓੰਦੀ ਸ਼ਕਤੀ**, ਉਸਦੇ ਮਰਤਬੇ ਅਤੇ ਨਿਆਂ ਬਰਾਬਰ ਕਿਸੇ ਹੋਰ ਦੇ ਨਾ ਹੋਣ ਦਾ ਹੋਕਾ ਦੇ ਕੇ ਦੁਨਿਆਵੀ ਨਾਸ਼ਮਾਨ ਤਖ਼ਤਾਂ ਦੀਆਂ ਕਮਜ਼ੋਰੀਆਂ ਦਸੀਆਂ ਅਤੇ ਅਕਾਲ ਤਖ਼ਤ ਨੂੰ ਸਰਬਉਚ ਦਸਿਆ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਅਨੇਕਾਂ ਸ਼ਬਦਾਂ ਨਾਲ ਕਬੀਰ ਜੀ ਦਾ ਇਹ ਸ਼ਬਦ 'ਖਾਲਿਕੁ ਖਲਕ, ਖਲਕ ਮਹਿ ਖਾਲਿਕੁ, ਪੂਰਿ ਰਹਿਓ ਸ੍ਰਬ ਠਾਂਈ' ਦਰਜ ਕਰਕੇ ਅਕਾਲੀ ਤਖ਼ਤ ਸਿਖ ਸੰਗਤ ਨੂੰ ਸਮਰਪਤ ਕਰ ਦਿਤਾ। ਇਸੇ ਸੋਚਣੀ ਨੂੰ ਅਗੇ ਤੋਰਦਿਆਂ ਗੁਰੂ ਹਰਗੋਬਿੰਦ ਸਾਹਿਬ ਨੇ ਸਿਖ ਪੰਥ ਨੂੰ ਸ਼ਕਤੀਵਾਨ ੧ਓੰਦੇ ਹੁਕਮ ਵਿਚ ਰਖਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਕ ਸੰਸਥਾ ਵਜੋਂ ਸਥਾਪਨਾ ਕੀਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਾ ਕੇ ਸਿਖ ਸਿਧਾਂਤ ਦੀ ਰਖਿਆ ਲਈ ਖਾਲਸਾ ਤਿਆਰ ਕੀਤਾ।

ਸਿਖ ਮਤ ਅਨੁਸਾਰ ਇਸ ਧਰਤੀ ਦੀ ਸਿਕਦਾਰੀ ਦੇ ਮਾਲਕ ਮਨੁਖ ਨੂੰ ਜਿਥੇ ਅਪਣੀ ਬੁਧੀ ਦੁਆਰਾ ਜਿਵੇਂ ਚਾਹੇ ਜੀਊਣ ਦੀ ਖੁਲ੍ਹ ਹੈ ਉਥੇ ਉਸਨੂੰ ਕੁਦਰਤੀ ਹੁਕਮ ਦੇ ਘੇਰੇ ਵਿਚ ਅਤੇ ਸਿਆਣਿਆਂ ਵਲੋਂ ਇਸੇ ਹੁਕਮ ਅਧੀਨ ਨਿਰਧਾਰਤ ਕੀਤੀਆਂ ਕੁਝ ਸਮਾਜੀ ਕਦਰਾਂ ਕੀਮਤਾਂ ਦੀ ਪਾਲਣਾ ਕਰਨਾ ਵੀ ਜ਼ਰੂਰੀ ਦਸਿਆ ਗਿਆ ਹੈ। ਸਿਖ ਪੰਥ ਦੀ ਸਿਰਜਣਾਂ ਗੁਰਬਾਣੀ ਵਿਚ ਦਸੇ ਮਾਰਗ ਉਤੇ ਚਲਦਿਆਂ ਕਰਨੀ ਹੈ ਜਿਸ ਦੇ ਸਾਰੇ ਮੈਂਬਰ ਕਿਸੇ ਕਿਸਮ ਦੇ ਡਰ ਭੌ ਤੋਂ ਮੁਕਤ, ਸੰਤੋਖ, ਸਬਰ ਅਤੇ ਸੁਖ ਚੈਨ ਵਾਲੀ ਜ਼ਿੰਦਗੀ ਜਿਊ ਸਕਣ।

ਇਸ ਕਿਸਮ ਦੀ ਕਲਪਣਾ ਦੁਨੀਆਂ ਵਿਚ ਕਈ ਬਾਰ ਹੋਈ ਜੋ ਕਈ ਕਾਰਨਾਂ ਕਰਕੇ ਕਦੇ ਵੀ ਹੋਂਦ ਵਿਚ ਨਹੀਂ ਆ ਸਕੀ। ਇਸੇ ਕਾਰਨ ਕੁਝ ਲੋਕਾਂ ਨੂੰ ਸਿਖ ਸਮਾਜ ਦੀ ਕਲਪਣਾ ਵੀ ਸਿਰੇ ਚੜ੍ਹਦੀ ਨਹੀਂ ਲਗਦੀ। ਪਰ ਐਸਾ ਨਹੀਂ ਹੈ। ਦੋਹਾਂ ਚ ਫਰਕ ਇਹ ਹੈ ਕਿ ਪਹਿਲੀਆਂ ਕਲਪਨਾਵਾਂ ਵਿਅਕਤੀਗਤ ਧਾਰਮਿਕ ਜਾਂ ਸਿਆਸੀ ਚਿੰਤਕਾਂ ਵਲੋਂ ਹੀ ਸਨ ਜੋ ਕੇਵਲ ਸੋਚਾਂ ਤਕ ਹੀ ਸੀਮਤ ਰਹੀਆਂ। ਜਿਨ੍ਹਾਂ ਉਤੇ ਉਹ ਸ਼ਾਇਦ ਖੁਦ ਵੀ ਨਾ ਚਲੇ ਹੋਣ। ਪਹਿਲੀਆਂ ਕਲਪਨਾਵਾਂ ਦਾ ਪ੍ਰਚਾਰ ਇਸ ਤਰਾਂ ਨਹੀਂ ਸੀ ਜਿਵੇਂ ਸਿਖ ਸਿਧਾਂਤ ਦਾ ਲਗਾਤਾਰ ੫੦੦ ਸਾਲਾਂ ਤੋਂ ਹੁੰਦਾ ਆ ਰਿਹਾ ਹੈ। ੧੦ ਗੁਰੂਆਂ ਅਤੇ ਉਨ੍ਹਾਂ ਦੇ ਅਨਗਿਣਤ ਸਿਖਾਂ ਨੇ ਅਪਣੇ ਜੀਵਨ, ਨਾ ਕੇਵਲ ਗੁਰਬਾਣੀ ਦੀ ਜੁਗਤ ਅਨੁਸਾਰ ਹੀ ਜੀਵੇ ਬਲਕਿ ਇਸ ਸਿਧਾਂਤ ਨੂੰ ਜੀਵਤ ਰਖਣ ਲਈ ਗੁਰੂ ਨਾਨਕ ਦੇਵ ਜੀ ਦੀ ਵੰਗਾਰ 'ਜਉ ਤਉ ਪ੍ਰੇਮ ਖੇਲਨਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ' ਦੀ ਪਾਲਣਾ ਕਰਦੇ ਹੋਏ ਅਨਗਿਣਤ ਬੇਮਿਸਾਲ ਕੁਰਬਾਨੀਆਂ ਵੀ ਦਿਤੀਆਂ। ਸਿਖ ਸਮਾਜ ਦੀ ਸਥਾਪਤੀ ਲਈ ਗੁਰੂਆਂ ਵਲੋਂ ਇਕ ਵਿਆਪਕ ਕਾਰਜਸ਼ੈਲੀ ਨਿਰਧਾਰਤ ਕੀਤੀ ਗਈ ਹੈ ਜਦੋਂ ਕਿ ਪਹਿਲੀਆਂ ਦੀ ਸਿਰਜਣਾਂ ਲਈ ਕੋਈ ਪ੍ਰੈਕਟੀਕਲ ਢਾਂਚਾ ਨਹੀਂ ਸੀ ਉਸਾਰਿਆ ਗਿਆ। ਸਿਖ ਸਿਧਾਂਤ ਨੂੰ ਗੁਰੂ ਅਰਜਨ ਦੇਵ ਜੀ ਨੇ ੧੪੩੦ ਸਫਿਆਂ ਵਿਚ ਕਲਮਬੰਦ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਆਉਣ ਵਾਲੀਆਂ ਪੁਸ਼ਤਾਂ ਦੀ ਅਗਵਾਈ ਲਈ ਅਰਪਨ ਕੀਤਾ ਜਿਸ ਦਾ ਸਿਖ ਪੂਰਾ ਸਤਿਕਾਰ ਕਰਦੇ ਹਨ। ਸਿਖ ਗੁਰੂਆਂ ਨੇ ਪ੍ਰਚਲਤ ਕਰਮ ਕਾਂਡਾਂ ਅਤੇ ਵਰਣ ਅਸ਼ਰਮ ਨੂੰ ਵਿਗਿਆਨਕ ਤੌਰ ਤੇ ਰਦ ਕਰਕੇ ਲੰਗਰ ਦੀ ਪ੍ਰਥਾ ਚਲਾ ਕੇ ਅਤੇ ਇਸ਼ਨਾਨ ਲਈ ਸਰੋਵਰ ਬਣਾ ਕੇ ਸਭੇ ਸਾਂਝੀਵਾਲ ਸਦਾਇਣ , ਕੋਇ ਨਾ ਦਿਸੇ ਬਾਹਰਾ ਜੀਓਂ ਦੇ ਫਲਸਫੇ ਨੂੰ ਮਨੁਖੀ ਜੀਵਨ ਦੀ ਲਹਿਰ ਵਿਚ ਢਾਲ ਦਿਤਾ। ਗੁਰੂ ਸਾਹਿਬਾਨ ਨੇ ਜ਼ਿੰਦਗੀ ਜਿਉਣ ਦੀ ਜਾਚ ਦਸ ਕੇ, ਧਰਮ ਦੇ ਠੇਕੇਦਾਰਾਂ ਅਤੇ ਰਬ ਦੇ ਵਿਚੋਲੇ ਪੁਜਾਰੀਆਂ ਨੂੰ ਵੀ ਜਿਹੜੇ ਲੋਕਾਂ ਨੂੰ ਭੰਬਲ ਭੂਸਿਆਂ ਵਿਚ ਪਾ ਕੇ ਹਾਕਮ ਸ਼੍ਰੇਣੀ ਦਾ ਪਖ ਪੂਰਦੇ ਸਨ, ਲੋਕਾਂ ਦੇ ਗਲੋਂ ਲਾਹ ਦਿਤਾ ਸੀ। ਇਹੀ ਨਹੀਂ ਸਿਖ ਸਮਾਜ ਨੂੰ ਅਨੁਸ਼ਾਸਨ ਵਿਚ ਰਖਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਵੀ ਕੀਤੀ। ਇਸ ਲਈ ਇਹ ਕਹਿਣਾ ਕਿ ਸਿਖ ਸਮਾਜ ਵੀ ਪਹਿਲੀਆਂ ਕਲਪਨਾਵਾਂ ਵਾਂਗ ਸਥਾਪਤ ਨਹੀਂ ਹੋ ਸਕਦੀ ਸਿਖਦੋਖੀ ਤਾਕਤਾਂ ਦੀ ਸੋਚਣੀ ਹੀ ਹੋ ਸਕਦੀ ਹੈ, ਗੁਰਸਿਖ ਦੀ ਨਹੀਂ। ਇਹ ਕੰਮ ਔਖਾ ਜ਼ਰੂਰ ਹੈ ਪਰ ਨਾ ਹੋਣ ਵਾਲਾ ਨਹੀਂ।

ਹਾਕਮ ਭਾਂਵੇ ਲੋਕ ਰਾਇ ਨਾਲ ਹੀ ਕਿਉਂ ਨਾ ਬਣੇ ਹੋਣ, ਉਹ ਅਪਣੇ, ਅਪਣੇ ਰਿਸ਼ਤੇਦਾਰਾਂ ਅਤੇ ਸਿਆਸੀ ਸਮਰਥਕਾਂ

ਦੇ ਨਿਜੀ ਹਿਤਾਂ ਦੀ ਪੂਰਤੀ ਲਈ, 'ਰਾਜੇ ਸ਼ੀਹ ਮੁਕੱਦਮ ਕੁਤੇ ਬਣ ਕੇ ਆਮ ਜਨਤਾ ਦਾ ਲਹੂ ਚੂਸਦੇ ਹਨ। ਇਨ੍ਹਾਂ ਵਾਸਤੇ ਸਟੇਟ ਸ਼ਕਤੀ ਕੇਵਲ ਇਸ ਲਈ ਹੈ ਕਿ ਇਸ ਦਾ ਨਾਂ ਲੈ ਕੇ ਅਪਣੇ ਹਿਤਾਂ ਦੀ ਰਾਖੀ ਲਈ ਫੌਜੀ ਅਤੇ ਪੁਲੀਸ ਸੰਗਠਨਾਂ ਦੀ ਵਰਤੋਂ ਕਰ ਕੇ ਅਪਣੇ ਮੁਖਾਲਿਫਾਂ ਅਤੇ ਗ਼ਰੀਬ ਵਰਗਾਂ ਨੂੰ ਉਨ੍ਹਾਂ ਦੇ ਹਕਾਂ ਤੋਂ ਵਾਂਝਿਆਂ ਰਖਣ। ਸਿਖ ਜੋ ਇਨਸਾਫ ਦੇ ਮੁਦਈ ਹਨ ਇਸ ਕਿਸਮ ਦੇ ਢਾਂਚੇ ਨੂੰ ਨਹੀਂ ਮੰਨਦੇ ਜਿਹੜਾ ਕਿ ਖੁਦਗਰਜ਼ ਹੈ, ਕਸੂਰਵਾਰਾਂ ਨੂੰ ਛਡ ਕੇ ਬੇਗੁਨਾਹਾਂ ਨੂੰ ਜੇਲ੍ਹਾਂ ਵਿਚ ਡਕਦਾ ਅਤੇ ਫਾਂਸੀਆਂ ਤੇ ਟੰਗਦਾ ਹੈ।

ਸਿਖ ਮਤ ਦਾ ਵਿਚਾਰ ਹੈ ਕਿ ਕੇਵਲ ਅਕਾਲ ਪੁਰਖ ਹੀ ਜੋ ਸਤਿਨਾਮ, ਕਰਤਾਪੁਰਖ, ਨਿਰਭੌ, ਨਿਰਵੈਰ, ਅਕਾਲ ਮੂਰਤ ਅਤੇ ਅਜੂਨੀ ਹੈ, ਹਰ ਕਿਸੇ ਨੂੰ ਸਚਾ ਨਿਆਂ ਦੇ ਸਕਦਾ ਹੈ। ਇਹੀ ਕਾਰਨ ਹੈ ਕਿ ਦੁਨਿਆਵੀ ਤਖ਼ਤ ਦੀ ਪ੍ਰਵਾਹ ਨਾ ਕਰਦੇ ਹੋਏ ਸਿਖ ਅਕਾਲੀ ਨਿਆਂ ਲਈ ਸਥਾਪਤ ਕੀਤੀ ਗਈ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪੂਰਾ ਆਦਰ ਅਤੇ ਸਤਿਕਾਰ ਕਰਦੇ ਹਨ। ਇਹ ਅਜੇਹੀ ਸੰਸਥਾ ਹੈ ਜਿਸ ਨੇ ਖੰਨਿਅਹੁ ਤਿਖੀ ਵਾਲਹੁ ਨਿਕੀ ਸਿਖੀ ਦੀ ਰਹਿਤ ਮਰਯਾਦਾ ਉਤੇ ਪਹਿਰਾ ਦੇ ਕੇ ਇਸ ਨੂੰ ਸਿਖ ਸਮਾਜ ਉਤੇ ਲਾਗੂ ਕਰਨਾ ਹੈ। ਇਸ ਵੇਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਆਵਾਜ਼ ਬਣਨ ਦਾ ਅਧਿਕਾਰ ਜਿਸ ਸੰਸਥਾ ਵਲੋਂ ਵਰਤਿਆ ਜਾ ਰਿਹਾ ਹੈ ਉਸਦੀ ਚੋਣ ਅਜੇਹੇ ਲੋਕਾਂ ਦੇ ਹਥ ਚਲੀ ਗਈ ਹੈ ਜੋ ਰਬੀ ਨਿਆਂ ਅਤੇ ਸਿਖ ਮਰਯਾਦਾ ਵਿਚ ਬਹੁਤਾ ਯਕੀਨ ਨਹੀਂ ਰਖਦੇ ਜਿਸ ਕਾਰਨ ਅਧਿਕਾਰਤ ਵਿਅਕਤੀ ਬਹੁਤ ਬਾਰ ਸਿਖ ਦੋਖੀ ਅਨਸਰਾਂ ਦੀ ਕਠਪੁਤਲੀ ਬਣ ਜਾਂਦਾ ਹੈ ਜਿਵੇਂ ਸਰਕਾਰੀ ਕਰਮਚਾਰੀ ਪ੍ਰਚਲਤ ਭ੍ਰਿਸ਼ਟ ਸਿਸਟਮ ਦੇ ਪੁਰਜ਼ੇ ਬਣ ਕੇ ਰਹਿ ਗਏ ਨੇ। ਇਸ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਕਾਰ ਨੂੰ ਕਾਫੀ ਸਟ ਵਜੀ ਹੈ। ਨਤੀਜਾ ਇਹ ਹੈ ਕਿ ਅਜ ਸਿਖਾਂ ਵਿਚੋਂ ਕਾਫੀ ਤਾਂ ਪ੍ਰਚਲਤ ਪਰੰਪਰਾ ਅਨੁਸਾਰ ਅਕਾਲ ਤਖ਼ਤ ਅਗੇ ਪੇਸ਼ ਹੋ ਕੇ ਇਸ ਆਵਾਜ਼ ਵਲੋਂ ਗਰਦਾਨੀ ਗਈ ਕਥਤ ਭੁਲ ਨੂੰ ਬਖਸ਼ਉਣਾ ਅਪਣਾ ਧਰਮ ਸਮਝਦੇ ਹਨ। ਅਜੇਹੇ ਅੰਧਵਿਸ਼ਵਾਸ ਦਾ ਗੁਰਮਤਿ ਵਿਚ ਕੋਈ ਥਾਂ ਨਹੀਂ ਕਿਉਂਕਿ ਕਿਸੇ ਗ਼ਲਤ ਹੁਕਮ ਅਗੇ ਇਕ ਸਚਾ ਸਿਖ ਸਿਰ ਨਹੀਂ ਝੁਕਾਅ ਸਕਦਾ। ਕੁਝ ਲੋਕ ਗੁਰਵਾਕ 'ਸਲਾਮੁ ਜਵਾਬੁ ਦੋਵੈ ਕਰੇ ਮੰਢਹੁ ਘੁਥਾ ਜਾਇ ॥ ਨਾਨਕ ਦੋਵੈ ਕੂੜੀਆ ਥਾਇ ਨਾ ਕਾਈ ਪਾਇ ॥' ਵਿਚ ਫਿਟ ਹੁੰਦੇ ਹਨ ਜੋ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਦੀ ਆਲੋਚਨਾ ਕਰਦੇ ਹੋਏ ਵੀ ਅਪਣੀ ਕਥਿਤ ਭੁਲ ਬਖਸ਼ਾਉਣ ਲਈ ਉਨ੍ਹਾਂ ਅਗੇ ਪੇਸ਼ ਹੋ ਜਾਂਦੇ ਹਨ। ਫੇਰ ਕੁਝ ਅਜੇਹੇ ਵੀ ਹਨ ਜੋ ਜਥੇਦਾਰ ਦੀ ਡਟ ਕੇ ਆਲੋਚਣਾ ਕਰਦੇ ਹਨ ਅਤੇ ਉਨ੍ਹਾਂ ਅਗੇ ਪੇਸ਼ ਹੋਣ ਤੋਂ ਵੀ ਇਨਕਾਰ ਕਰਦੇ ਹਨ ਕਿਉਂਕਿ ਉਨ੍ਹਾਂ ਦੇ ਖਿਆਲ ਵਿਚ ਜਥੇਦਾਰ ਦੀ ਸਹੀ ਚੋਣ ਨਾ ਹੋਣ ਕਰਕੇ ਉਹ ਨਾ ਕੇਵਲ ਅਕਾਲ ਤਖ਼ਤ ਸਾਹਿਬ ਦੀ ਆਵਾਜ਼ ਬਣਨ ਦੇ ਕਾਬਲ ਹੀ ਨਹੀਂ ਬਲਕਿ ਪੰਥ ਦਾ ਨੁਕਾਸਾਨ ਵੀ ਕਰਦਾ ਹੈ। ਸਾਧਾਰਨ ਸਿਖ ਹੈਰਾਨ ਹੈ ਕਿ ਇਹ ਕੀ ਹੋ ਰਿਹਾ ਹੈ।

ਅਗਲੀ ਗਲ ਆਪ ਸਭ ਦਾ ਖਾਸ ਧਿਆਨ ਮੰਗਦੀ ਹੈ। ਸਵਾਲਾਂ ਦਾ ਸਵਾਲ ਜਿਹੜਾ ਕਿ ਅਜਕਲ ਹਰ ਇਕ ਸੂਝਵਾਨ ਸਿਖ ਦੀ ਜ਼ਬਾਨ ਤੇ ਹੈ ਇਹ ਹੈ ਕਿ ਅਕਾਲ ਤਖ਼ਤ ਸਾਹਿਬ ਦੀ ਆਵਾਜ਼ ਕਿਸ ਵਿਅਕਤੀ ਨੂੰ ਅਤੇ ਕਿਵੇਂ ਬਣਾਇਆ ਜਾਵੇ? ਇਸ ਸਤਿਕਾਰਤ ਸੰਸਥਾ ਦੀ ਆਵਾਜ਼ 'ਤਖ਼ਤਿ ਰਾਜਾ ਸੋ ਬਹੈ ਜਿ ਤਖ਼ਤੈ ਲਾਇਕ ਹੋਈ' ਅਨੁਸਾਰ ਇਕ ਅਜੇਹਾ ਗੁਰਸਿਖ ਹੋਣਾ ਚਾਹੀਦਾ ਹੈ ਜਿਸ ਨੂੰ ਗੁਰਬਾਣੀ ਦੀ ਪੂਰੀ ਸੋਝੀ ਹੋਵੇ। ਜੋ ਨਾ ਕੇਵਲ ਕਥਨੀ ਅਤੇ ਕਰਨੀ ਵਾਲਾ ਹੀ ਹੋਵੇ ਬਲਕਿ ਲੋਕਾਂ ਵਿਚ ਵੀ ਇਸ ਪਖੋਂ ਉਸਦੀ ਪੂਰੀ ਸਾਖ ਬਝੀ ਹੋਈ ਹੋਵੇ ਅਤੇ ਸਿਖ ਜਗਤ ਉਸ ਉਤੇ ਮਾਨ ਕਰਦਾ ਹੋਵੇ। ਅਜੇਹੇ ਵਿਅਕਤੀ ਦੀ ਚੋਣ ਗਿਆਨਵਾਨ ਗੁਰਸਿਖਾਂ ਦੇ ਇਕ ਅਜੇਹੇ ਪੈਨਲ ਵਲੋਂ ਹੋਣੀ ਚਾਹੀਦੀ ਹੈ ਜਿਸ ਨੂੰ ਦੁਨੀਆਂ ਦੇ ਵਖ ਵਖ ਹਿਸਿਆਂ ਤੋਂ ਆਇ ਗੁਰਬਾਣੀ ਦੇ ਗਿਆਤਾ ਗੁਰਸਿਖਾਂ ਦੇ ਵਡੇ ਇਕਠ ਵਿਚ ਬਣਾਇਆ ਗਿਆ ਹੋਵੇ। ਇਸ ਪੈਨਲ ਵਲੋਂ ਚੁਣਿਆ ਗਿਆ ਵਿਅਕਤੀ ਹਰ ਵਰਗ ਦਾ ਵਿਸ਼ਵਾਸ ਪਾਤਰ ਅਤੇ ਸਤਿਕਾਰਤ ਹੁੰਦਾ ਹੋਇਆ ਅਕਾਲ ਤਖ਼ਤ ਸਾਹਿਬ ਦੀ ਆਵਾਜ਼ ਸਹੀ ਅਰਥਾਂ ਵਿਚ ਲੋਕਾਂ ਤਕ ਪੁਚਾ ਕੇ ਉਸ ਉਪਰ ਅਮਲ ਵੀ ਕਰਵਾ ਸਕੇ। ਇਸ ਦੇ ਨਾਲ ਨਾਲ ਗੁਰਵਾਕ 'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ' ਦੀ ਸਚਾਈ ਨੂੰ ਵੀ ਅਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਅਜੇਹੀ ਸਥਿਤੀ ਤੋਂ ਬਚਣ ਲਈ ਸਿਖ ਸੰਸਾਰ ਸੰਗਠਨ ਦੇ ਉਦਮ ਨਾਲ ਬਣਾਈ ਗਈ ਧਾਰਮਿਕ ਸਲਾਹਕਾਰ ਕਮੇਟੀ ਅਤੇ ਜੋ ਚਾਰ ਹੋਰ ਵਖ ਵਖ ਵਿਸ਼ਿਆਂ ਤੇ ਹਨ ਉਨ੍ਹਾਂ ਦੀ ਸੇਵਾ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਤ ਕਰਕੇ ਚੰਗੇ ਨਤੀਜੇ ਪੈਦਾ ਕਰਨ ਲਈ ਵਰਤੀ ਜਾ ਸਕਦੀ ਹੈ।

ਉਪ੍ਰੋਕਤ ਵਿਧੀ ਨਾਲ ਸਥਾਪਤ ਕੀਤੀ ਗਈ ਆਵਾਜ਼ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਦੇ ਵਕਾਰ ਨੂੰ ਮਿਲ ਰਹੀਆਂ ਨਿਤ ਨਵੀਆਂ ਚਨੌਤੀਆਂ ਤੋਂ ਬਚਾਇਆ ਜਾ ਸਕਦਾ ਹੈ। ਜੇ ਅਜ ਦਾ ਇਹ ਇਕਠ ਸਹੀ ਤਤ ਕਢ ਕੇ ਆਮ ਸਿਖਾਂ ਅਗੇ ਅਕਾਲ ਤਖ਼ਤ ਦੀ ਆਵਾਜ਼ ਦਾ ਏਲਾਨ ਕਰਨ ਵਾਲੇ ਗੁਰਸਿਖ ਦੀ ਨਿਯੁਕਤੀ ਬਾਰੇ ਕੋਈ ਕਾਰਜਕਾਰੀ ਵਿਧੀ ਦੇ ਦੇਵੇ ਤਾਂ ਸਿਖ ਜਗਤ ਦੀ ਬਹੁਤ ਵਡੀ ਸੇਵਾ ਕਰ ਜਾਇਗਾ।

ੴ